## ਆਪਣੀ ਮਾਤਾ, ਬੀਬੀ ਸੁਰਜੀਤ ਕੌਰ ਜੀ (ਗੁਰਪੁਰਵਾਸੀ) ਦੀ ਯਾਦ ਵਿੱਚ ।

ਮੈਂ ਅਜੇ ਅੱਠ-ਕੁ ਸਾਲਾਂ ਦਾ ਹੀ ਸੀ, ਜਦੋਂ ਮੇਰੀ ਮਾਤਾ ਜੀ ਦੀ ਸਿਹਤ ਖ਼ਰਾਬ ਹੋਣੀ ਸ਼ੁਰੂ ਹੋ ਗਈ । ਖ਼ਰਾਬ ਸਿਹਤ ਕਾਰਣ ਉਹ ਘਰ ਦਾ ਕੰਮ-ਕਾਜ ਕਰਨ ਵਿੱਚ ਬਹੁਤ ਔਖਿਆਈ ਮਹਿਸੂਸ ਕਰਦੇ । ਉਨ੍ਹਾਂ ਨੂੰ ਸਾਹ ਲੈਣ ਵਿੱਚ ਬਹੁਤ ਸਮੱਸਿਆ ਆਉਂਦੀ ਸੀ । ਥੋੜ੍ਹਾ ਜਿਹਾ ਤੁਰਨ ਨਾਲ ਵੀ ਸਾਹ ਚੜ੍ਹ ਜਾਂਦਾ । ਮੈਂ ਵੀ ਅਜੇ ਇਸ ਲਾਇਕ ਨਹੀਂ ਸੀ ਹੋਇਆ ਕਿ ਆਪਣੀ ਦੇਖ-ਭਾਲ ਖ਼ੁਦ ਕਰ ਸਕਦਾ ।

ਮੈਂ ਅਕਸਰ ਆਪਣੀ ਮਾਤਾ ਜੀ ਨੂੰ ਇਹ ਆਖਦਿਆਂ ਸੁਣਿਆ ਕਿ ਪਰਮਾਤਮਾ ਉਨ੍ਹਾਂ ਨੂੰ ਕੇਵਲ ਇੰਨੀ-ਕੁ ਉਮਰ ਹੋਰ ਦੇ ਦਏ ਕਿ ਉਨ੍ਹਾਂ ਦਾ ਪੁੱਤਰ ਆਪਣਾ-ਆਪ ਸੰਭਾਲਣ ਜੋਗਾ ਹੋ ਜਾਏ । ਉਦੋਂ ਹੀ ਉਨ੍ਹਾਂ ਦੇ ਦਿਲ ਦੀ ਸਰਜਰੀ ਕੀਤੀ ਗਈ । ਭਾਵੇਂ ਉਨ੍ਹਾਂ ਦੀ ਸਾਹ ਦੀ ਸਮੱਸਿਆ ਕਾਫ਼ੀ ਹੱਦ ਤਕ ਸੁਲਝ ਗਈ ਸੀ, ਪਰ ਫਿਰ ਵੀ ਸਿਹਤ ਬਿਲਕੁਲ ਠੀਕ ਨਾ ਹੋਈ ।

ਉਦੋਂ ਹੀ ਮੇਰੇ ਮਾਤਾ ਜੀ ਨੇ ਮੈਂਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਪੜ੍ਹਨ ਲਈ ਪ੍ਰੇਰਿਤ ਕੀਤਾ । ਘਰ ਵਿੱਚ ਗੁਰਬਾਣੀ-ਟੀਕੇ ਤੇ ਹੋਰ ਪੁਸਤਕਾਂ ਕਾਫ਼ੀ ਸਨ । ਮੈਂਨੂੰ ਪੜ੍ਹਨ ਦਾ ਸ਼ੌਂਕ ਵੀ ਸੀ । ਪੁਸਤਕਾਂ ਮੇਰੇ ਜੀਵਨ ਦਾ ਮਹੱਤਵਪੂਰਨ ਹਿੱਸਾ ਬਣ ਗਈਆਂ ।

ਮੇਰੇ ਮਾਤਾ ਜੀ ਨੇ ਤਖ਼ਤ ਸ੍ਰੀ ਹਰਮੰਦਿਰ ਸਾਹਿਬ, ਸ੍ਰੀ ਪਟਨਾ ਸਾਹਿਬ ਜੀ ਵਿਖੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ । ਮੇਰੇ ਜਨਮ ਲਈ ਉਨ੍ਹਾਂ ਨੇ ਅਰਦਾਸ ਵੀ ਉਥੇਂ ਹੀ ਕੀਤੀ ਸੀ । ਸ਼ਾਇਦ ਇਸੇਲਈ ਉਨ੍ਹਾਂ ਦੀ ਇਹ ਇੱਛਾ ਸੀ ਕਿ ਉਹ ਮੈਂਨੂੰ ਆਪਣੇ ਨਾਲ ਲੈ ਜਾ ਕੇ ਤਖ਼ਤ ਸਾਹਿਬ ਜੀ ਦੇ ਦਰਸ਼ਨ ਕਰਨ । ਮੇਰੇ ਜਨਮ ਤੋਂ ਬਾਅਦ ਕਈ ਕਾਰਣਾਂ ਕਰਕੇ ਉਹ ਸ੍ਰੀ ਪਟਨਾ ਸਾਹਿਬ ਨਾ ਜਾ ਸਕੇ । ਮੇਰੇ ਪਿਤਾ ਜੀ ਤੇ ਕੁੱਝ ਹੋਰ ਰਿਸ਼ਤੇਦਾਰਾਂ ਨਾਲ ਉਹ ਮੈਂਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਲੈ ਗਏ । ਤਖ਼ਤ ਸਾਹਿਬ ਜੀ ਅੱਗੇ ਮੇਰੇ ਨਾਮ ਲਈ ਅਰਦਾਸ ਕੀਤੀ ਗਈ । ਹੁਕਮਨਾਮੇ ਵਿੱਚ 'ਅ' ਅੱਖਰ ਨਿਕਲਿਆ । ਉਸੇ ਸਮੇਂ ਹੀ ਮੇਰਾ ਨਾਮ ਨਿਰਧਾਰਿਤ ਕਰ ਲਿਆ ਗਿਆ ਤੇ ਤਖ਼ਤ ਸਾਹਿਬ ਜੀ ਵਿਖੇ ਹਾਜ਼ਰ ਸੰਗਤ ਨੇ ਜੈਕਾਰਾ ਗੁੰਜਾ ਕੇ ਇਸ ਦੀ ਪ੍ਰਵਾਨਗੀ ਦਿੱਤੀ ।

ਮੇਰੇ ਨਾਨਾ ਜੀ ਮਹਾਰਾਸ਼ਟਰ ਰਾਜ ਵਿੱਚ ਬਹੁਤ ਸਮੇਂ ਤਕ ਰਹੇ ਸਨ। ਆਪਣੇ ਵਿਆਹ ਤੋਂ ਪਹਿਲਾਂ ਮੇਰੇ ਮਾਤਾ ਜੀ ਵੀ ਆਪਣੇ ਮਾਤਾ-ਪਿਤਾ, ਭੈਣਾਂ ਤੇ ਭਰਾਵਾਂ ਨਾਲ ਮਹਾਰਾਸ਼ਟਰ ਵਿੱਚ ਹੀ ਰਹਿੰਦੇ ਸਨ। ਮਹਾਰਾਸ਼ਟਰ ਦੇ ਹੋਰਨਾਂ ਸਿੱਖਾਂ ਵਾਂਗੂੰ ਉਸ ਸਾਰੇ ਪਰਿਵਾਰ ਦੀ ਵੀ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਪ੍ਰਤੀ ਬਹੁਤ ਸ਼ਰਧਾ ਸੀ। ਅਕਸਰ ਉਹ ਤਖ਼ਤ ਸਾਹਿਬ ਜੀ ਦੇ ਦਰਸ਼ਨਾਂ ਲਈ ਜਾਂਦੇ ਰਹਿੰਦੇ ਸਨ। ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਪ੍ਰਤੀ ਮੇਰੇ ਮਾਤਾ ਜੀ ਦੀ ਇਹ ਸ਼ਰਧਾ ਹੀ ਸੀ ਕਿ ਉਹ ਮੈਂਨੂੰ ਆਪਣੇ ਨਾਲ ਲੈ ਜਾ ਕੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨ ਕਰਨਾ ਤੇ ਮੈਂਨੂੰ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਤੋਂ ਖੰਡੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਵਾਉਣਾ ਚਾਹੁੰਦੇ ਸੀ।

ਉਨ੍ਹਾਂ ਦੀ ਖ਼ਰਾਬ ਸਿਹਤ ਕਾਰਣ ਅਜਿਹਾ ਸੰਭਵ ਹੀ ਨਾ ਹੋ ਸਕਿਆ। ਜਦੋਂ ਮੈਂ ਆਪਣੀ ਦੇਖ-ਭਾਲ ਕਰਨ ਯੋਗ ਹੋ ਗਿਆ, ਤਾਂ ਸੰਨ ੧੯੮੬ ਵਿੱਚ ਉਨ੍ਹਾਂ ਨੇ ਇਸ ਨਸ਼ਵਰ ਸੰਸਾਰ ਤੋਂ ਵਿਦਾ ਲੈ ਲਈ। ਮੈਂ ਉਦੋਂ ਸਾਢੇ ਚੌਂਦ੍ਹਾਂ ਸਾਲਾਂ ਦਾ ਸੀ।

ਮਾਤਾ ਜੀ ਦੀ ਮੌਤ ਤੋਂ ਮਗਰੋਂ ਉਨ੍ਹਾਂ ਦੀ ਇੱਛਾ ਪੂਰੀ ਕਰਨ ਲਈ ਮੇਰੇ ਪਿਤਾ ਜੀ ਮੈਂਨੂੰ ਤਖ਼ਤ ਸ੍ਰੀ ਹਰਮੰਦਿਰ ਸਾਹਿਬ, ਸ੍ਰੀ ਪਟਨਾ ਸਾਹਿਬ ਜੀ ਦੇ ਦਰਸ਼ਨਾਂ ਲਈ ਲੈ ਗਏ। ਕੁੱਝ ਸਾਲਾਂ ਮਗਰੋਂ ਮੈਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਹਾਜ਼ਰ ਹੋਇਆ ਤੇ ਸਤਿਗੁਰੂ ਜੀ ਤੋਂ ਖੰਡੇ ਦੀ ਦਾਤ ਪ੍ਰਾਪਤ ਕੀਤੀ।

ਮਾਤਾ ਜੀ ਦੀ ਇੱਛਾ ਸੀ ਕਿ ਮੈਂ ਤਖ਼ਤ ਸ੍ਰੀ ਹਰਮੰਦਿਰ ਸਾਹਿਬ, ਪਟਨਾ ਸਾਹਿਬ ਜੀ ਦੇ ਦਰਸ਼ਨ ਕਰਾਂ। ਮੈਂ ਅਜਿਹਾ ਕੀਤਾ। ਮਾਤਾ ਜੀ ਦੀ ਇੱਛਾ ਸੀ ਕਿ ਮੈਂ ਗੁਰਬਾਣੀ-ਟੀਕੇ ਤੇ ਹੋਰ ਪੁਸਤਕਾਂ ਪੜ੍ਹਾਂ। ਮੈਂ ਅਜਿਹਾ ਕੀਤਾ। ਮਾਤਾ ਜੀ ਦੀ ਇੱਛਾ ਸੀ ਕਿ ਮੈਂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਾਂ। ਮੈਂ ਅਜਿਹਾ ਕੀਤਾ। ਮਾਤਾ ਜੀ ਦੀਆਂ ਇਹ ਇੱਛਾਵਾਂ ਪੂਰੀਆਂ ਕਰਦਿਆਂ-ਕਰਦਿਆਂ ਅੱਜ ਇਹ ਸਥਿਤੀ ਆ ਗਈ ਹੈ ਕਿ ਹੁਣ ਗੁਰਬਾਣੀ ਤੇ ਗੁਰੂ-ਇਤਿਹਾਸ ਜੀਊਂਦੇ ਰਹਿਣ ਲਈ ਜ਼ਰੂਰੀ ਖ਼ੁਰਾਕ ਬਣ ਗਏ ਹਨ।

ਅੰਤ ਵਿੱਚ, ਮੈਂ ਗੁਰਬਾਣੀ ਦੀਆਂ ਉਹ ਪੰਕਤੀਆਂ ਦੁਹਰਾਉਣਾ ਚਾਹੁੰਦਾ ਹਾਂ, ਜੋ ਅਕਸਰ ਆਪਣੇ ਮਾਤਾ ਜੀ ਦੇ ਮੂੰਹੋਂ ਸੁਣਦਾ ਰਹਿੰਦਾ ਸੀ : -

ਏਕ ਚਿੱਤ ਜਿਹ ਇਕ ਛਿਨ ਧਯਾਇਓ ॥ ਕਾਲ ਫਾਸ ਕੇ ਬੀਚ ਨਾ ਆਇਓ ॥[1]

ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'
amrit1972@rediffmail.com

[1] ਪੰਨਾ ੧੧, ਸ੍ਰੀ ਅਕਾਲ ਉਸਤਤਿ, ਸ੍ਰੀ ਦਸਮ ਗ੍ਰੰਥ ਸਾਹਿਬ ਜੀ।